੧ੳ ਸ੍ਰੀ ਗੁਰੂ ਸ੍ਰੀ ਚੰਦ੍ਰ ਦੇਵਾ ਏ ਨਮ:



ਸ੍ਰੀ ਗੁਰੂ ਰਾਮ ਰਾਇ ਕਰਤਾ ਪੁਰਖ ਜੀ ਕਾ

112

# ਕੁਰਸੀ ਨਾਮਾਂ

---

* ਗਰੰਥ ਕਰਤਾ *

ਮਹੰਤ ਬਿਸ਼ਨ ਪ੍ਰਕਾਸ਼

ਰਾਜ ਗੜ੍ਹ ਨਿਵਾਸੀ।

ਪ੍ਰਕਾਸ਼ਕ :—

ਕਿਸ਼ਨ ਦਾਸ, ਡੇਹਰਾਦੂਨ

ਅਰਜਨ ਪ੍ਰੇਸ, ਡੇਹਰਾਦੂਨ-ਫੂਨ ੩੨੬੭

ੴ ਸ੍ਰੀ ਗੁਰੂ ਸ੍ਰੀ ਚੰਦ੍ਰ ਦੇਵਾ ਏ ਨਮ:



# ਅਬ ਕੁਰਸੀ ਨਾਮਾਂ

## ਸ੍ਰੀ ਗੁਰੂ ਰਾਮ ਰਾਇ ਕਰਤਾ ਪੁਰਖ ਜੀ ਕਾ ਲਿਖਜਤੇ

ਦੋਹਰਾ

ਪਰਮ ਪੁਰਖ ਪ੍ਰਮਾਤਮਾ ਰਾਮ ਰਾਇ ਗੁਰਦੇਵ।
ਕੁਰਸੀ ਨਾਮਾਂ ਕੋ ਲਿਖੂੰ ਜੋ ਕੁਛ ਪਾਊਂ ਭੇਵ।
ਰਾਮ ਰਾਇ ਗੁਰਦੇਵ ਜੂ ਨਮੋ ਧਰਮ ਧਰ ਮਾਥ।
ਕਰਤਾ ਹਰਤਾ ਜਗਤ ਕਾ ਧਰਤਾ ਧਰਨ ਅਕਾਸ਼॥

ਦਵੱਯਾ ਛੰਦ

ਅਗਮ ਅਗੋਚਰ ਤੂੰ ਪਰਮੇਸ਼ਰ ਅੰਤ ਕਿਨੇ ਨਹੀਂ ਪਾਇਆ।
ਪਹਿਲੇ ਕੁਦਰਤ ਕਰਤੇ ਸਾਜੀ ਰਾਮ ਰਾਇ ਗੁਰ ਆਇਆ।
ਦਯਾ ਧਰਮ ਤੇ ਧੌਲਾ ਉਪਜਿਆ ਜਿਣ ਬ੍ਰਹਿਮੰਡ ਉਠਾਇਆ।
ਪਰਕ੍ਰਿਤ ਪੁਰਸ਼ ਗੁਰੂ ਰਾਮ ਰਾਏ ਹੈ ਔ ਮਲੂਕੀ ਮਾਇਆ। ੩।



ਮਾਇਆ ਕੋ ਮਹਿਤੱਤ ਹੂਆ ਤਬ ਸੂਖਮ ਭੂਤ ਉਪਾਇਆ। ਮਹਾਦੇਵ ਔਰ ਬ੍ਰਹਮਾ ਬਿਸ਼ਨੂੰ ਤ੍ਰੇ ਗੁਨ ਧੰਧੇ ਲਾਇਆ। ਰਚਤਾ ਬ੍ਰਹਮਾਂ ਬਿਸ਼ਨੂੰ ਪਾਲੇ ਸ਼ੰਭੂ ਜਗਤ ਖੁਪਾਇਆ। ਤੇਰੀ ਰਚਨਾਂ ਤੂਹੀ ਜਾਨੇ ਗੁਰ ਰਾਮ ਸੋ ਰਾਇਆ।

ਸ਼ੇਸ਼ ਨਾਗ ਨੂੰ ਪੈਦਾ ਕੀਤਾ ਧਰਤੀ ਕੁੰਡਲ ਪਾਇਆ। ਦਯਾ ਧਰਮ ਤੇ ਧੌਲਾ ਉਪਜਿਆ ਜਿਨ ਬ੍ਰਹਮੰਡ ਉਠਾਇਆ। ਚੰਦ ਸੂਰਜ ਦੋ ਪੈਦਾ ਕਰਕੇ ਦਿਨ ਤੇ ਰਾਤ ਬਣਾਇਆ। ਧੁੰਧਕਾਰ ਨਿਵਾਰਣ ਕੀਤਾ ਧੰਨ ਗੁਰੂ ਰਾਮ ਸੋ ਰਾਇਆ।੫।

ਸੱਤ ਸਮੁੰਦਰ ਕਰਤੇ ਸਾਜੇ ਨਦੀਆਂ ਅਤੇ ਨਾਲੇ। ਭਗਤਾਂ ਕੇ ਉਧਾਰ ਕਰਨੇ ਤੀਰਥ ਸਭੀ ਬਿਠਾਲੇ। ਨਾਵਨ ਧੋਵਨ ਕਰਕੇ ਮਨ ਕੇ ਪਾਪ ਮਿਟਾਲੇ। ਸੰਧਯਾ ਬੰਦਨ ਔਰ ਗਾਇਤ੍ਰੀ ਨਿਸ ਦਿਨ ਪੁਰਸ਼ ਕਮਾ ਲੇ।੬।

ਸਤਿਜੁਗ ਦੁਆਪਰ ਤ੍ਰੇਤਾ ਕਲਜੁਗ ਜਿਨਕੀ ਮਹਿਮਾ ਭਾਰੀ। ਇਕ ਛਿਨ ਨਾਮ ਲਏ ਸੋ ਉਧਰੇ ਜਿਨੇ ਹਲਿਆ ਤਾਰੀ। ਪ੍ਰਹਿਲਾਦ ਭਗਤ ਰਖਿਆ ਕੀਨੀ ਹਰਨਾਕਸ਼ ਕੋ ਮਾਰੇ। ਮੀਰਾਂ ਬਾਈ ਸਧਨਾ ਕਸਾਈ ਪਾਪੀ ਅਜਾਮਲ ਤਾਰੇ।

ਸਤਿਜੁਗ ਵਿਚ ਸਨਕਾਦ ਉਧਾਰੇ ਬ੍ਰਹਮਾ ਪੁਤ੍ਰ ਚਾਰੇ। ਤ੍ਰੇਤੇ



ਵਿਚ ਹ ਰਾਮ ਚੰਦਰ ਤੇ ਦਾਨਵ ਸਭੀ ਸੰਘਾਰੇ। ਦੁਆਪਰ ਵਿਚ ਵੰਸੀ ਬਾਲਾ ਗੀਤਾ ਗਯਾਨ ਸੁਨਾਇਆ। ਹਾਥ ਦੇ ਪਾਂਡਵ ਤੇ' ਪਾਲੇ ਦਾਨਵ ਕਰੂ ਖਪਾਇਆ।੮।

ਕਲਜੁਗ ਵਿਚ ਹੋਏ ਰਾਮ ਰਾਇ ਭਗਤ ਉਬਾਰਣ ਆਇਆ। ਘਰ ਕਾਲੂ ਦੇ ਪ੍ਰਗਟ ਹੋਇਆ ਨਾਨਕ ਨਾਮ ਧਰਾਇਆ। ਭਗਤ ਤੇਰੇ ਗੁਣ ਗਾਵਨ ਕਰਤੇ ਗ੍ਰਿਹ ਤੇ ਭਾਜ ਨੂੰ ਛਡਾਇਆ। ਰਾਮ ਨਾਮ ਦੇ ਅਖਰ ਲਿਖ ਕਰ ਸਾਗਰ ਪਥਰ ਤਰਾਇਆ।੯।

ਗੁਰੂ ਅਨੰਦ ਨੂੰ ਮੰਜੀ ਬਖਸ਼ੀ ਭਾਈ ਬੁਢੇ ਨੂੰ ਪੀੜਾ। ਭਾਈ ਝੰਡੇ ਨੂੰ ਪੀੜੀ ਬਖਸ਼ੀ ਚਹੁੰ ਕੂੰਟਾਂ ਦਿਆ ਪੀਰਾ ਲਖਮੀ ਦਾਸ ਨੂੰ ਧਰਤੀ ਬਖਸ਼ੀ ਅਜਮਤ ਅਜਬ ਦਿਖਾਲੀ। ਜੋ ਤੇਰੀ ਨਿੰਦਿਆ ਕੋ ਕਰਤੇ ਪਾਪੀ ਭਏ ਪਿਰਾਲੀ।੧੦।

ਦੂਸਰੇ ਮਹਿਲ ਗੁਰੂ ਅੰਗਦ ਜੀ ਜਦ ਨੂਰੋ ਨੂਰੀ ਪਾਇਆ। ਜਾਏ ਖਡੂਰੇ ਬੈਠ ਪੰਗੂੜੇ ਡਾਢਾ ਗੁਰੂ ਕਹਾਇਆ। ਗੁਰ ਅੰਗਦ ਦੀ ਬਾਨੀ ਮਿਠੀ ਸੁਣਦੀ ਹੈ ਨਰਨਾਰੀ। ਚੜ ਮੰਜੀ ਗੁਰ ਅੰਗਦ ਬਹਿੰਦਾ ਸੰਗਤ ਨਿਓਂਦੀ ਸਾਰੀ।੧੧।



ਮਹਿਲ ਤੀਸਰੇ ਅਮਰਦਾਸ ਜੀ ਗੁਰ ਘਰ ਘਾਲਨਾਂ ਘਾਲੀ। ਮੇਹਨਤ ਕੀਤੀ ਅਮਰਦਾਸ ਜੀ ਕ੍ਰਿਪਾ ਭਈ ਨਿਰਾਲੀ। ਗੋਇੰਦ ਵਾਲ ਜਾ ਪੁਰੀ ਸੁਹਾਈ ਬੋਲੀ ਲਾਇ ਦਿਖਾਲੀ। ਨਾਮ ਦਾਨ ਇਸ਼ਨਾਨ ਤੀਸਰਾ ਜਾਏ ਨ ਕੋਈ ਖਾਲੀ। ੧੨।

ਚੌਥੇ ਮਹਿਲ ਗੁਰੂ ਰਾਮ ਦਾਸ ਜੀ ਸੋਢੀ ਸਤਿਗੁਰ ਪੂਰੇ। ਮਸਤਕ ਜਿਨ ਕੇ ਲਿਖੀ ਰੱਬ ਨੇ ਕੰਮ ਨ ਰਹੇ ਅਧੂਰੇ। ਤਬਕਾ ਜਿਨ ਕੋ ਏਕ ਰਾਮ ਕਾ ਤਿਨ ਕੇ ਕਮੀ ਨ ਕਾਈ। ਬਾਸਰ ਕੇਆਂ ਮੇਂ ਰਹੇ ਹਮੇਸ਼ਾਂ ਸੰਗਤ ਕਦਰ ਕਰਾਈ।੧੩।

ਪੰਜਵੇਂ ਮਹਿਲ ਗੁਰੂ ਅਰਜਨ ਜੀ ਜਿਨ ਮੇਹਨਤ ਕੀ ਬਹੁ ਭਾਂਤਿ। ਲਿਖ ਗ੍ਰੰਥ ਸੰਗਤ ਕੋ ਦੀਨਾਂ ਨਾਮ ਜਪੋ ਦਿਨ ਰਾਤੀ। ਭਲੀ ਠੌਰ ਅੰਮ੍ਰਿਤਸਰ ਬਣਿਆ ਜੋ ਕੋਈ ਜਾ ਨਾਵੇ। ਪਾਵੈ ਜਾਇ ਪਦਾਰਥ ਚਾਰੇ ਬਿਰਥਾ ਕੋਈ ਨ ਜਾਵੈ।੧੪।

ਛੇਵੇਂ ਮਹਿਲ ਗੁਰੂ ਹਰਗੋਬਿੰਦ ਜੀ ਦੇਗ ਤੇਗ ਕੇ ਪੂਰੇ। ਨੇੜਿਓਂ ਦੂਰੋਂ ਆਉਣ ਸੰਗਤਾਂ ਭੇਟਾ ਚੜ੍ਹਨ ਹਜ਼ੂਰੇ। ਬਾਦਸ਼ਾਹ ਘਰ ਚੁਗਲੀ ਖਾਵੇ ਚੜ੍ਹ ਗਈ ਫੌਜ ਕਰਾਰੀ। ਕਰਾਮਾਤ ਪ੍ਰਗਟ ਦਿਖਾਈ ਸੈਨਾ ਸਭੀ ਸ਼ਿੰਘਾਰੀ ੧੫।



ਸਤਵੇਂ ਮਹਿਲ ਬਾਬਾ ਗੁਰਦਿਤਾ ਜਿਨ ਕੇ ਬਚਨ ਕਰਾਰੇ। ਮੂਈ ਹੂਈ ਗਊ ਜੀਵਾਵੇ ਦਾਸਾਂ ਭਉਜਲ ਤਾਰੇ। ਕਈ ਕਰੋੜੀ ਨਰਕੀ ਕਢੇ ਭਵਜਲ ਪਾਰ ਉਤਾਰੇ। ਹੁਕਮ ਤੇਰਾ ਦਰਗਾਹਿ ਮੇਂ ਵਰਤੇ ਵਡੇ ਵਸੀਲੇ ਭਾਰੇ।੧੬।

ਅਠਵੇਂ ਮਹਿਲ ਗੁਰੂ ਹਰਿ ਰਾਇ ਜੀ ਜੋਤ ਰਬ ਦੀ ਜਾਨੋਂ। ਬਾਈ ਸੈ ਘੋੜਾ ਰਹੇ ਤਬੇਲੇ ਨਿਤ ਸ਼ਿਕਾਰ ਜੋ ਖਿਲਾਨੋਂ। ਸਦਾ ਵਰਤ ਲੰਗਰ ਨਿਤ ਚਲਂਦਾ ਕਰ ਪ੍ਰਸ਼ਾਦ ਛਕਾਵੇ। ਜੋ ਕੋਈ ਆਵੇ ਫਲ ਪਾਵੇ ਬਿਰਥਾ ਕੋਈ ਨ ਜਾਵੇ।੧੭।

ਨੌਵੇਂ ਮਹਿਲ ਗੁਰੂ ਕਰਤਾ ਹਰਤਾ ਧਰਤਾ ਧਰਨ ਅਕਾਸ਼ਾ। ਆਪੇ ਆਪਣਾ ਖੇਲ ਰਚਾਵੇ ਦੇਖੇ ਆਪ ਤਮਾਸ਼ਾ। ਗੁਰੂਆਂ ਦਾ ਸਿਰ ਰਾਮ ਰਾਇ ਜਾਮੇਂ ਬਦਲੇ ਸ਼ਾਰੇ। ਨੌਂ ਜਾਮਿਆਂ ਮੇਂ ਸਚੇ ਸ ਤਗੁਰ ਕਈ ਪਾਤਕੀ ਤਾਰੇ।੧੮।

ਰਾਮ ਚੰਦਰ ਅਵਤਾਰ ਧਾਰਕੇ ਰਾਵਨ ਕੋ ਜਾ ਮਾਰਾ। ਭਗਤ ਭਬੀਖਨ ਕੋ ਦੇ ਲੰਕਾ ਸਿਰ ਪਰ ਛਤਰ ਝੁਲਾਰਾ। ਸੀਤਾ ਕਾ ਸਤ ਆਪ ਰਖਿਆ ਬਿਘਨ ਨ ਕੋਈ ਹੋਆ। ਸੁਗਰੀਵ ਦਾ ਘਰ ਬਸਾਕੇ ਘਰ ਬਾਲੀ ਦਾ ਖੋਇਆ।



ਨਰ ਸਿੰਘ ਰੂਪ ਧਰਾ ਤੈਂ ਸ੍ਵਾਮੀ ਹਰਨਾਕਸ਼ ਕੋ ਮਾਰਾ । ਤਾਂਕੋ ਰਤੀ ਕਲੇਸ਼ ਨ ਹੋਇਆ ਭਗਤ ਪ੍ਰਹਿਲਾਦ ਉਬਾਰਾ । ਬਾਵਨ ਰੂਪ ਧਰਿਆ ਤੈ ਸ੍ਵਾਮੀ ਰਾਜਾ ਬਲ ਛਲ ਕਾਰਨ । ਬਲ ਕੋ ਜਾਇ ਪਾਤਾਲ ਪੁਚਾਇਆ ਇੰਦਰ ਕੀਆ ਉਬਾਰਨ ।੨੦।

ਪਰਸ ਰਾਮ ਦਾ ਗਰਬ ਤੋੜਿਆ ਚਿਲਾ ਧਨਖ ਝੜਾਇਆ । ਤੇਰੀ ਮਹਿਮਾਂ ਬੇਦ ਗਾਂਵਦੇ ਧੰਨ ਤੁਮਾਰੀ ਮਾਇਆ । ਕ੍ਰਿਸ਼ਨ ਰੂਪ ਕੋ ਧਰ ਕਰ ਸ੍ਵਾਮੀ ਬਾਸਦੇਵ ਘਰ ਆਇਆ । ਕਾਲੀ ਦੇਹ ਮੇਂ ਨਾਗ ਨਾਥਿਆ ਜ਼ੈਹਰ ਨ ਨੇੜੇ ਆਇਆ ।੨੧।

ਤੂਹੀ ਅਪਣਾ ਰੂਪ ਛਪਾਇਆ ਕੇਸੀ ਕੰਸ ਖਪਾਇਆ । ਉਗਰ ਸੇਨ ਕੋ ਰਾਜ ਦੀਆ ਤੇ ਬਾਸਦੇਵ ਮੁਕਤ ਕਰਾਇਆ । ਬੋਧ ਰੂਪ ਹੋ ਬੈਠਾ ਠਾਕੁਰ ਜਗਨ ਨਾਥ ਕੇ ਮਾਹੀ ਤੇਰੀ ਉਪਮਾ ਵੇਦ ਨ ਜਾਨੇ ਨੇਤ ਨੇਤ ਗੁਨ ਗਾਈ ।੨੨।

ਦਾਰੇ ਸ਼ਹਿਜ਼ਾਦੇ ਕੋ ਤੈਂ ਗਿਆਨ ਆਤਮਾ ਦੀਨਾਂ । ਔਰੰਗ ਸ਼ਾਹ ਕਾ ਰੰਗ ਬਦਲ ਕਰ ਔਰ ਰੰਗ ਹੀ ਕੀਨਾ । ਅਠਵੇਂ ਮਹਿਲ ਸ੍ਰੀ ਹਰਿ ਰਾਇ ਕੋ ਬਾਦਸ਼ਾਹ ਬੁਲਵਾਇਆ । ਰਹੀਮ ਬਖਸ਼ ਲੇ ਚਿਠੀ ਜਾਵੇ ਸਤਿਗੁਰ ਸੀਸ ਨਿਵਾਯਾ ।੨੩।



ਚਿਠੀ ਪੜੀ ਗੁਰੂ ਨੇ ਜਬ ਹੀ ਭਯਾ ਫਿਕਰ ਦਿਲ ਭਾਰੀ। ਮਸੰਦ ਮੇਵੜੇ ਸੋਢੀ ਬੇਦੀ ਕੀਏ ਇਕਤ੍ਰ ਸਾਰੀ। ਬਾਦਸ਼ਾਹ ਕਾ ਪੜ ਪਰਵਾਨਾਂ ਸਭ ਕੋ ਚਾ ਸੁਨਾਇਆ। ਦਿਲੀ ਤਰਫ ਨ ਕੋਈ ਜਾਵੇ ਸਭ ਕੰਨ ਹਾਥ ਟਿਕਾਇਆ।੨੪।

ਬਾਲ ਲੀਲਾ ਕੇ ਕਰਤੇ ਸਤਿਗੁਰ ਕਰਾਮਾਤ ਕੇ ਪੂਰੇ। ਤਰਫ ਜਿਨਾਂ ਦੀ ਨਜਰ ਕਰੇਂਦੇ ਕੰਮ ਨ ਰਹੇ ਅਧੂਰੇ। ਕ੍ਰਿਸ਼ਨ ਕੌਰ ਨੇ ਕਹਿਨੇ ਸੇ ਗੁਰ ਹਰੀਰਾਇ ਉਠ ਖੜਦਾ। ਦੇਹਲੀ ਕੋ ਤੁਮ ਜਾਓ ਪੁਤ੍ਰ ਜੀ ਹਮਰਾ ਰਾਖੋ ਪੜਦਾ।੨੫।

ਪਿਤਾ ਵਾਕ ਸੁਣ ਕਰ ਸਤਿਗੁਰ ਤੁਰਤ ਤਿਆਰੀ ਕਰਕੈ। ਮਸੰਦ ਮੇਵੜ ਸਾਥ ਲਿਏ ਥੇ ਸ਼ਰਧਾਲੂ ਗੁਰ ਘਰ ਕੇ। ਰਥ ਮੇਂ ਸਬ ਸਾਮਾਨ ਰਖਾਵੇ ਸੰਗਤ ਦਾਸ ਬੁਲਾਵੇ। ਗੁਰਦਾਸ ਔਰ ਭਾਈ ਬੇਹਲੋ ਸੁਣ ਸਰੋਤ ਉਠ ਧਾਵੇ।੨੬।

ਗੋਰਾਂ ਭਗਤਾ ਜੀਵਨ ਠਾਂਗਰ ਜੇਠਾ ਔਰ ਤਿਲੋਕਾ। ਕੀਰਤ ਪੁਰ ਮੇਂ ਮਨ ਨਹੀਂ ਲਗਦਾ ਦਰਸ਼ਨ ਜਿਨਾਂ ਬਿਲੋਕਾ। ਰਥ ਮੇਂ ਸਭ ਸਾਮਾਨ ਟਿਕਾਇਆ ਆਠੋ ਸਿਦਕੀ ਸਾਥੇ। ਕ੍ਰਿਸ਼ਨ ਕੌਰ ਨੇ ਬੇਲ ਨ ਦੀਨੇ ਕਾਲਖ ਚੜਿਆ ਮਾਥੇ।੨੭।



ਮਾਤਾ ਦੇ ਦਿਲ ਦੀ ਗੁਰ ਜਾਨੀ ਰਥ ਬੈਲਾਂ ਬਿਨ ਤੋਰੇ। ਪੁਰ ਮੇਂ ਭਈ ਕੀਰਤੀ ਚਤਰ ਜਾਨਤੇ ਬੌਰੇ। ਕਰਾਮਾਤ ਪੁਤ੍ਰ ਕੀ ਦੇਖੀ ਦਿਲ਼ੇ ਤਸੱਲੀ ਹੋਈ। ਰਥ ਕੋ ਬੈਲ ਦਿਏ ਥੇ ਲਾ ਕਰ ਬਾਤ ਰਹੀ ਨਹੀਂ ਗੋਈ ।੨੮।

ਰਥ ਮੇਂ ਚੜ ਕਰ ਸ੍ਰੀ ਗੁਰੂ ਪੂਰਨ ਬੀਚ ਕੋਟਲੇ ਆਮੇ। ਜਲਦੀ ਭਠੀ ਭਈ ਸ਼ਾਂਤ ਤਬ ਜਬ ਗੁਰੂ ਆਸਨ ਲਾਮੇ। ਸੁਭਾ ਤਿਆਰੀ ਕਰਕੇ ਸਤਿਗੁਰ ਬੀਚ ਦੌਨ ਕੇ ਆਯਾ। ਜੂਤੇ ਸਿਰ ਮੇਂ ਚਾ ਲਗਾਏ ਮੁਰਦਾ ਪੁਰਸ਼ ਜਵਾਯਾ ।੨੯।

ਸੁਭਾ ਤਿਆਰੀ ਕਰਕੇ ਸਤਿਗੁਰ ਜੰਗਲ ਡੇਰਾ ਲਾਵੇ। ਭੂਤ ਪਿਸਾਚ ਪ੍ਰੇਤਾਂ ਤਾਈਂ ਮੁਕਤੀ ਦਾਨ ਦਿਵਾਵੇ। ਤਹਾਂ ਤਲਾਬ ਲਗਾਇਆ ਸਤਿਗੁਰ ਜੀਂਦ ਰਾਜ ਮੇਂ ਭਾਰੀ। ਕਤਕ ਮੇਂ ਏਹ ਮੇਲਾ ਲਗਦਾ ਜਾਨਤ ਹੈ ਨਰਨਾਰੀ ।੩੦।

ਚੰਦ੍ਰਾਵਲ ਸ਼ਹਿਰ ਮੇਂ ਸਤਿਗੁਰ ਪੂਰਨ ਆਸਨ ਅਪਨਾ ਲਾਏ। ਸੁਨ ਸਰੋਤ ਸੰਗਤ ਉਠ ਧਾਈ ਮਨਹਿ ਮਨੋਰਥ ਸੁਨ ਪਾਵੇ। ਸੁਭਾ ਪਿਆਰੀ ਪਿਆਰੀ ਸੰਗਤ ਸਾਥ ਜਾਂਵਦੀ ਸਾਰੀ। ਜ ਏ ਵੜੇ ਦਿਲੀ ਕੇ ਭੀਤਰ ਖਲਕਤ ਝੁਕ ਗਈ ਸਾਰੀ ।੩੧।



ਨੇੜਿਓ ਦੂਰੋਂ ਔਣ ਸੰਗਤਾਂ ਸ਼ੋਭਾ ਸਤਿਗੁਰ ਸੁਣ ਕੇ। ਭਾਜੀ ਔਰ ਪੂੰਠੇ ਪੂਰੀ ਔਰ ਉਡਾਵਨ ਕੁਨਕੇ। ਮਜਨੂੰ ਦੇ ਟਿਲੇ ਮੈਂ ਗੁਰ ਜੀ ਜਾਇ ਸਿੰਘਾਸਨ ਲਾਇਆ। ਮਸੰਦ ਮੇਵੜੇ ਦੌੜ ਗਏ ਥੇ ਮਨ ਮੇਂ ਦਹਿਸ਼ਤ ਆਇਆ।੩੨।

ਸੁਣੀ ਕਹਾਣੀ ਬਾਦਸ਼ਾਹ ਨੇ ਆਪ ਨਹੀਂ ਗੁਰ ਆਇਆ। ਆਪਣੀ ਇਵਜ਼ੀ ਆਪਣਾ ਜੇਠਾ ਪੁਤ੍ਰ ਚਾਇ ਪਠਾਇਆ ਕਰਾਮਾਤ ਦਾ ਧਨੀ ਸੁਣੀ ਦਾ ਜੋ ਕੋਈ ਆ ਜਾਵੇ। ਸੀਸ ਝੁਕਾਵੇ ਦਰਸ਼ਨ ਪਾਵੇ ਮਨਹਿ ਮਨੋਰਥ ਪਾਵੇ।੩੩।

ਬਾਦਸ਼ਾਹ ਦੀ ਬੇਗਮ ਨੇ ਇਹ ਸੁਣੀ ਹਕੀਕਤ ਸਾਰੀ। ਅਟਕ ਰੋਗ ਮੇਂ ਅਟਕੀ ਪਿਆਰੀ ਬਡੀ ਮੁਸੀਬਤ ਭਾਰੀ। ਪੀਰ ਫਕੀਰ ਹਕੀਮ ਸਿਆਣੇ ਸਭ ਨੇ ਜ਼ੋਰ ਲਗਾਇਆ। ਬੇਗਮ ਨੇ ਜਬ ਗੁਰੂ ਅਰਾਧੇ ਤੁਰਤ ਬਾਲਕਾ ਜਾਇਆ।੩੪।

ਬਾਦਸ਼ਾਹਿ ਸੂਲਾਂ ਕਾ ਜੁਤਾ ਜ਼ੈਹਰ ਬਣਦਾਰ ਬਣਾਇਆ। ਹੁਕਮਨ ਸ੍ਰੀ ਗੁਰੂ ਰਾਮ ਰਾਇ ਕੇ ਪੈਰਾਂ ਦੇ ਵਿਚ ਪਾਇਆ। ਜ਼ੈਹਰ ਕੈਹਰ ਨਾ ਕਰਦੀ ਗੁਰ ਸੇ ਭਈ ਸੁਭਾਵਕ ਮਿਠੀ। ਕਰਾਮਾਤ ਕਰਤਾ ਪੁਰਖ ਇਹ ਅਜਬ ਡਿਠੀ।੩੫।



ਦੂਤੀ ਰੋਜ ਜਬ ਸੂਰਜ ਚੜ੍ਹਿਆ ਸਜਿਆ ਦੀਵਾਨ ਮਹਾਨ
ਜੈਹਰ ਦਾਰ ਇਕ ਰਚੀ ਪੁਸ਼ਾਕੀ ਮਿਲ ਕਰ ਸਭੀ ਸਤਾਨ। ਸੋ
ਪੁਸ਼ਾਕ ਗੁਰ ਗਲ ਮੇਂ ਡਾਲੀ ਅੰਮ੍ਰਿਤ ਹੋ ਗਈ ਸਾਰੀ। ਬਾਦਸ਼ਾਹ
ਪਛਤਾਵੇ ਦਿਲ ਮੇਂ ਰੈਹਮਤ ਆ ਗਈ ਭਾਰੀ।੩੬।

ਮੁਲਾਂ ਕਾਜੀ ਮਤ ਕੇ ਪਾਜੀ ਖੇਲਨ ਗੁਰ ਸੇ ਦਾਓ। ਜੈਹਰ
ਦਾਰ ਬੀੜਾ ਪਾਨਾਂ ਦਾ ਬਾਦਸ਼ਾਹ ਮੰਗਵਾਓ। ਪਨਵਾੜੀ ਸੀ
ਸੇਵਕ ਗੁਰ ਕਾ ਬੀੜਾ ਤੁਰਤ ਲਕੋਵੇ। ਜ਼ੈਹਰਦਾਰ ਬੀੜਾ ਮੁਖ
ਪਾਇਆ ਜੈਹਰ ਅਸਰ ਨਹੀਂ ਹੋਵੇ।੩੭।

ਜੁਮੇਰਾਤ ਕੀ ਰਾਤ ਅਨੋਖੀ ਮਕੇ ਔਰੰਗ ਜਾਵੇ। ਪਾਣੀ
ਪੀਵੇ ਆਬੇ ਜ਼ਮ ਜਮ ਮਥਾ ਜ਼ਾਏ ਘਸਾਵੇ। ਬਾਦਸ਼ਾਹ ਨੇ ਸੁਬਾਹ
ਹੋਵਤੇ ਸ੍ਰੀ ਗੁਰੂ ਚਾ ਬੁਲਾਇਆ। ਬੇਰ ਮਕੇ ਕੀ ਬੇਰੀ ਕੇ ਗੁਰ
ਖੀਸੇ ਪਾਏ ਲਿਆਇਆ।੩੮।

ਰਾਤ ਹਕੀਕਤ ਦਸੋ ਗੁਰੂ ਜੀ ਕਹਾਂ ਮੈਂ ਸਾਰੀ। ਤੇ ਪਰਤੀਤ
ਆਵੇ ਦਿਲ ਮੇਰੇ ਕੀ ਜਾਏ ਖੁਮਾਰੀ। ਬੇਰ ਮਕੇ ਦੀ ਬੇਰੀ ਦੇ
ਗੁਰ ਖੀਸਿਓਂ ਕਢ ਕਢ ਦੇਂਦਾ। ਕਹਾਮਾਤ ਇਹ ਖਿਤਾ ਪਿਤਾਮਾਂ
ਭਾਂਡਾ ਦੇ ਬੇਯਾ ਥਿੰਦਾ।੩੯।



ਜਾਰਤ ਮਕੇ ਦੀ ਕੋ ਔਰੰਗ ਜੁਮੇ ਰਾਤ ਕੋ ਜਾਵੇ। ਜਿਧਰ ਦੇਖੇ ਉਧਰ ਗੁਰੂ ਜੀ ਦੂਜਾ ਨਹੀਂ ਦਿਖਾਵੇ। ਮਕੇ ਔਰ ਮਦੀਨੇ ਦੇ ਵਿਚ ਮੂਰਤ ਗੁਰ ਦੀ ਦੇਖੀ। ਹੋਏ ਨਿਤਾਣਾਂ ਕਦਮੀ ਡਿਗਿਆ ਦਿਲ ਦੀ ਉਡ ਗਈ ਸ਼ੇਖੀ।੪੦।

ਅਜ ਸ਼ਿਕਾਰ ਚਲੋ ਗੁਰ ਮੇਰੇ ਬਾਦਸ਼ਾਹਿ ਫੁਰਮਾਵੇ। ਕਰੀ ਤਿਆਰੀ ਦੇਰ ਨ ਕਰਤੇ ਬੀਚ ਉਜਾੜੀ ਜਾਵੇ। ਬਾਰਾਂ ਕੋਸ ਉਜਾੜਾਂ ਦੇ ਵਿਚ ਪਾਣੀ ਹਾਥ ਨ ਆਵੇ। ਇਕ ਜੀਭਾ ਕੇ ਕਾਰਣ ਔਰੰਗ ਜਿੰਦ ਆਫਤ ਵਿਚ ਪਾਵੇ।੪੧।

ਭੁਖ ਪਿਆਸ ਲਗੀ ਦਿਲ ਡਾਢੀ ਕਛੂ ਉਪਾਵ ਨ ਹੁੰਦਾ। ਪਾਣੀ ਦੀ ਇਕ ਬੂੰਦ ਨ ਲਭੇ ਜਾਨ ਆ ਗਈ ਕੁੰਦਾ। ਹਾਥ ਜੋੜ ਅਰਦਾਸ ਕਰੇਂਦਾ ਸ੍ਰੀ ਗੁਰ ਪੂਰੇ ਆਗੇ। ਐਸ਼ ਅਰਾਮ ਕਾਮ ਕਿਆ ਓਥੇ ਪ੍ਰਾਨ ਨਿਕਲਨੇ ਲਾਗੇ।੪੨।

ਮਾਨ ਬੇਨਤੀ ਸਤਿਗੁਰ ਸਾਚੇ ਉਪਰ ਹਾਥ ਉਠਾਇਆ। ਪਾਣੀ ਦਾ ਭਰ ਗੜਵਾ ਇੰਦਰ ਗੁਰ ਕੇ ਹਾਥ ਫੜਾਇਆ। ਪਾਣੀ ਪੀ ਕਰ ਬਾਦਸ਼ਾਹ ਕੇ ਦਿਲ ਕੋ ਹੂਆ ਤਸੱਲਾ। ਨਬੀਆਂ ਦਾ ਤੂੰ ਨਬੀ ਗੁਰੂ ਜੀ ਮੇਰੇ ਭਾ ਦਾ ਅੱਲਾ।੪੩।

ਸੈਨਾ ਸਭ ਹੀ ਮਰੇ ਪਿਆਸੀ ਖਚਰ ਘੋੜੇ ਹਾਥੀ। ਆਫਤ



ਦੇ ਵਿਚ ਆਈਆਂ ਜਾਨਾਂ ਬਣੇ ਨ ਕੋਈ ਸਾਥੀ । ਸ੍ਰੀ ਗੁਰੂ ਦੁਖੀ ਦੇਖ ਕਰ ਸਭ ਨੂੰ ਨੇਜਾ ਤੁਰਤ ਮੰਗਾਇਆ । ਜਿਮੀ ਗ.ਡਾਇਆ ਚਸ਼ਮਾ ਲਾਇਆ ਪਾਣੀ ਸਭ ਪਿਲਾਇਆ ।੪੪।

ਪਾਣੀ ਸਾਰਾ ਲਸ਼ਕਰ ਪੀਂਦਾ ਉਸਤਤ ਗੁਰ ਕੀ ਗੋਂਦਾ । ਖੇਲ ਸ਼ਿਕਾਰ ਬਾਦਸ਼ਾਹ ਗੁਰ ਜੀ ਤਰਫ ਦਿਲੀ ਦੀ ਔਂਦਾ । ਕਾਜੀ ਮੁਲਾਂ ਕੀ ਮਤ ਬੋਰੀ ਸਰਾਮ ਮਝਬ ਦੇ ਕੇਦੀ । ਸ਼ਾਹੀ ਦਿਲ ਮੇਂ ਸਾਰੀ ਫਿਰ ਗਈ ਦਿਲ ਤੇ ਗਈ ਸਫੈਦੀ ੪੫।

ਬਾਦਸ਼ਾਹ ਸੰਗ ਕਰਾ ਮਸ਼ਵਰਾ ਖੂਹੇ ਚਾਦਰ ਤਾਨੇਂ । ਸ੍ਰੀ ਗੁਰ ਆਵੇ ਤਹਿ ਬਿਠਾਵੇ ਆਸਨ ਤਾਹਿ ਬਿਛਾਨੇਂ । ਸ੍ਰੀ ਗੁਰ ਸਭ ਕੇ ਦਿਲ ਕੀ ਜਾਨੇ ਪੀਨਸ ਤੁਰਤ ਮੰਗਾਵੇ । ਹੋ ਮਸਵਾਰ ਸਭਾ ਮੇਂ ਜਾਵੇ ਔਰੰਗ ਸੀਸ ਨਿਵਾਵੇ ।੪੬।

ਸ੍ਰੀ ਗੁਰ ਸਾਚੇ ਪੀਨਸ ਤਿਆਗੀ ਖੂਹ ਆਸਨ ਲਾਇਆ । ਏਕ ਫੂਲ ਸੇ ਹਲਕਾ ਲੋਗੋ ਆਪਣਾ ਵਜਨ ਬਣਾਇਆ । ਮੁਲਾਂ ਕਾਜੀ ਮਤ ਕੇ ਪਾਜੀ ਬਾਜੀ ਹਾਰੀ ਸਾਰੀ । ਬਾਦਸ਼ਾਹ ਕਾਜੀ ਸਗ ਲੜਦਾ ਮਤੀ ਗਈ ਕੀ ਮਾਰੀ ੪੭।

ਕਾਜੀ ਖੁਦਾ ਬਖਸ਼ ਉਠ ਬੋਲਾ ਸੁਣੋਂ ਸਿਰਾਂ ਕੇ ਵਾਲੀ । ਕਰਾਮਾਤ ਜੋ ਪੀਛ ਦੀਨੇ ਏਹ ਅਜਮਤ ਤੇ ਖਾਲੀ । ਮਰੇ

ਜਵਾਵੇ ਬਿਨਾਂ ਰਬ ਦੇ ਦੂਸਰ ਕੋ ਨਾ ਪਛਾਨੇ। ਜੇਕਰ ਮੁਰਦਾ ਜੀਵ ਜਵਾਵੇ ਗੁਰ ਅਲਾ ਹੀ ਜਾਨੋ।੪੮।

ਰਸਦ ਭੇਜ ਦੀ ਬਾਦਸ਼ਾਹ ਨੇ ਸਾਥ ਬਕਰਾ ਦੀਨਾ। ਕਾਜੀ ਖੁਦਾ ਬਖਸ਼ ਨੇ ਬਕਰਾ ਛਿਬਾ ਹਾਥ ਸੇ ਕੀਨਾ। ਗੁਰ ਸਿਖਾਂ ਕੋ ਹੁਕਮ ਕਰੇਂਦਾ ਹਡੀ ਖਲੜੀ ਰਾਖੋ। ਦਿਨ ਤੀਸਰਾ ਜਬ ਬੀਤ ਜਾਏਗਾ ਮਜਾ ਮਾਸ ਕਾ ਚਾਖੋ।੪੯।

ਗਏ ਬਤੀਤ ਤੀਨ ਦਿਨ ਜਬ ਕੇ ਬਕਰਾ ਔਰੰਗ ਮਾਂਗੇ। ਗੁਰੂ ਮੰਗਵਾਵੇ ਬੀਚ ਸਭਾ ਕੇ ਬਾਦਸ਼ਾਹਿ ਨਹੀਂ ਸੰਗੇ। ਵੋਹ ਬਕਰਾ ਜੋ ਤੁਮ ਕੋ ਦੀਨਾ ਬਾਲਕ ਦਾ ਸੀ ਖਿਡਾਉਨਾ। ਰੋਵੇ ਪੀਟੇ ਜਿਦ ਕਰੇਂਦਾ ਮੁਸ਼ਕਲ ਹੂਆ ਬਿਰਾਉਨਾ।੫੦।

ਚੌਥੀ ਟੰਗੜੀ ਕਾਜੀ ਕੋ ਦੇਈ ਗੁਰ ਅੰਤਰ ਕੇ ਜਾਮੀ। ਸਭਾ ਬੀਚ ਸ਼ਰਮਿੰਦਾ ਹੋਊ ਖਟੂ ਚਾ ਬਦਨਾਮੀ। ਮਾਸ ਚਖੇਂਦਾ ਦਿਲ ਖੁਸ਼ ਹੁੰਦਾ ਗੁਰੂ ਭੀ ਰਿਸ਼ਵਤ ਦੇਂਦੇ। ਬਨੇ ਨ ਕਾਰਜ ਕਦੀ ਕਿਸੀ ਕਾ ਮਿਲੇ ਜਬੀ ਕਰੇਂਦੇ।੫੧।

ਗੁਰ ਅੰਤ੍ਰ ਕੀ ਜਾਨਨ ਵਾਲੇ ਬੋਲੇ ਮੁਖ ਮੁਸਕਾਇ। ਪੀਰ ਪਕੰਬਰ ਜੋਗੀ ਜੰਗਮ ਸਿੱਧ ਅਵਤਾਰ ਕਹਾਇ। ਏਕ



ਪਲਕ ਦੀ ਖਬਰ ਨ ਕਾਈ ਬੁਤੋ ਖਾਕ ਬਨਾਏ। ਮਰਨ ਜਿਵਾਵਨ ਹਾਥ ਰਾਮ ਦੇ ਮੁਰਦੇ ਨਹੀਂ ਜੀਵਾਏ।੫੨।

ਔਰੰਗ ਗੁਰ ਕੀ ਬਾਣੀ ਕੋ ਸੁਨ ਕਛੁ ਚਮਕ ਹੋਈ। ਤੁਮਰੇ ਦਾਦੇ ਕੀ ਗਊ ਜੀਵਤੀ ਹੋਈ। ਜੁਗ ਪਲਟਿਆ ਪਿਆ ਸਮੰਦਰ ਫਕਰ ਦਾ ਘਰ ਭਾਰੀ। ਬਣੇ ਫਕੀਰ ਰਾਮ ਜੀ ਜਬ ਹੀ ਬਨ ਮੇਂ ਅੱਲਿਆ ਤਾਰੀ।੫੩।

ਗੁਰੂ ਸਾਹਿਬ ਨੇ ਹਡੀਂ ਚਮੜੀ ਸਿਖ ਸੇ ਤੁਰਤ ਮੰਗਾਈ। ਪਾਣੀ ਉਪਰ ਛਿੜਕ ਦੀਆ ਥਾ ਨਜਰ ਮੇਹਰ ਦੀ ਪਾਈ। ਹੋਏ ਸੁਰਜੀਤ ਗਿਆ ਬਕਰਾ ਤ੍ਰਿੰਨ ਟੰਗ ਦੇ ਭਾਰਾ। ਹੈਰਤ ਖਾਵੇ ਮਨ ਪਛੜਾਵੇ ਦੇਖਿਆ ਅਜਬ ਨਜਾਰਾ।੫੪।

ਔਰੰਗ ਗੁਰ ਕੀ ਚਰਨੀ ਪੜਿਆ ਮਾਫੀ ਗੁਰ ਸੇ ਮਾਂਗੇ। ਸ਼ਰਾ ਬਧਾ ਮੇਂ ਲੋਕ ਮਾਨਤ ਨਾ ਅਲਫੰਗੇ। ਕਾਜੀ ਮੁਲਾਂ ਔਰ ਖਵਾਜੇ ਸਈਯਦ ਪੀਰ ਫਕੀਰਾ। ਜਿਨ ਕੇ ਦਿਲ ਮੇਂ ਦਵੈਤ ਬਸ ਗਈ ਮੁਆਫ ਨ ਹੋ ਤਕਸ਼ੀਰਾ।੫੫।

ਦੇਖ ਹੈਰਾਨ ਭਯਾ ਦਿਲ ਮੇਰਾ ਤ੍ਰਿੰਨ ਟੰਗਰੀ ਕਿਉਂ ਹੋਈ। ਚੌਥੀ ਟੰਗਰੀ ਕਹਾਂ ਗਈ ਗੁਰ ਬਾਤ ਨਾ ਰਾਖੋ ਗੋਈ।



ਗੁਰੂ ਬਿਹੰਸ ਕਹੀ ਮੁਖ ਬਾਣੀ ਸੁਣੋ ਖੁਦਾ ਦੇ ਪਿਆਰੇ। ਜੇ ਕਰ ਟੰਗਰੀ ਜੁੜੇ ਨਾ ਤੈਥੋਂ ਜੀਵ ਜੀਵਤ ਕਿਉਂ ਮਾਰੇ।੫੬।

ਕਾਜੀ ਖੁਦਾ ਬਖਸ਼ ਹਥ ਜੋੜੇ ਖੜਾ ਗੁਰੂ ਕੇ ਸੰਹੋਂ। ਜੀਵਤ ਮਰੇ ਮਰੇ ਫੁਨ ਜੀਵੇ ਖੋਲਨ ਮੀਚਨ ਭੌਹੇ। ਮੈਂ ਹਾਂ ਬੰਦਾ ਗੁਰੂ ਜੀ ਤੇਰਾ ਮਾਫ ਕਰੋ ਤਕਸੀਰਾਂ। ਮੀਰਨ ਕੇ ਸਿਰਮੈਂ ਤੂੰ ਪੀਰਨ ਸਿਰ ਪੀਰਾ।੫੭।

ਕੁਰਸੀ ਨਾਮਾਂ ਜੇਕਰ ਕੋਈ ਪੜੇ ਪ੍ਰੇਮ ਕੋ ਲਾਵੇ। ਤਾਪ ਪਾਪ ਤੇ ਬਚ ਕਰ ਸੋਈ ਵਿਚ ਬੈਕੁੰਠ ਸਿਧਾਵੇ। ਉਠ ਅਸਨਾਨ ਕਰੇ ਪਰਭਾਤੇ ਕੁਰਸੀ ਨਾਮਾਂ ਗਾਵੇ। ਧਰਮ ਅਰਥ ਔਰ ਕਾਮ ਮੋਖ ਕੇ ਚਾਰ ਪਦਾਰਥ ਪਾਵੇ।੫੮।

— ਸੰਪੂਰਣੰ —





—: ਆਰਤੀ ਸ੍ਰੀ ਗੁਰੂ ਰਾਮ ਰਾਇ ਜੀ ਕੀ —

## ਸ੍ਰੀ ਗੁਰੂ ਰਾਮ ਰਾਇ ਭਯੋ ਨੰਮਃ

ਹੇ ਅਚੁਤ ਹੇ ਪਾਰ ਬ੍ਰਹਮ ਅਬਨਾਸ਼ੀ ਅਬਨਾਸ਼,
ਹੇ ਪੂਰਨ ਹੇ ਸ੍ਰਬ ਮੈਂ ਦੁਖ ਭੰਜਨ ਦੁਖ ਤਾਸ।
ਹੇ ਸੰਗੀ ਹੇ ਨਰੰਕਾਰ ਹੇ ਨਿਰਗੁਣ ਸਬ ਟੇਕ,
ਹੇ ਗੋਬਿੰਦ ਹੇ ਗੁਣ ਨਿਧਾਨ ਜਾਕੇ ਸਦਾ ਬਿਬੇਕ।
ਹੇ ਅਪਰਮਪਰ ਹਰ ਹਰੇ ਹੈ ਭੀ ਹੋਵਨਹਾਰ,
ਹੇ ਸੰਤਾਂ ਕੇ ਸਦਾ ਸੰਗ ਨਿਰਧਾਰੇ ਆਧਾਰ।
ਹੇ ਠਾਕਰ ਮੈਂ ਦਾਸਰੋ ਮੈਂ ਨਿਰਗੁਨ ਗੁਨ ਨਹੀਂ ਕੋਇ,
ਨਾਨਕ ਦੀਜੈ ਨਾਮ ਦਾਨ ਰਾਖੋ ਹੀਯੇ ਪਰੋਏ।

## — ਆਰਤੀ —

ਓਮ ਜੈ ਸ੍ਰੀ ਚੰਦਰ ਯਤੀ ਓਮ ਜੈ ਸ੍ਰੀ ਚੰਦਰ ਯਤੀ,
ਅਜਰ ਅਮਰ ਅਬਨਾਸ਼ੀ ਯੋਗ ਯੋਗ ਪਤੀ। ਓਮ ਜੈ ਸ੍ਰੀਃ॥
ਸੰਤਨ ਪੱਥ ਪਰ ਦਰਸ਼ਨ ਭਗਤ ਸੁਖ ਦਾਤਾ ਸ੍ਵਾਮੀ ੨,
ਅਗਮ ਨਿਗਮ ਪ੍ਰਚਾਰਕ ੨ ਕਲ ਮੇਂ ਭਵ ਤ੍ਰਾਤਾ। ਓਮ ਜੈ ਸ੍ਰੀਃ॥
ਕਰਨ ਕੁੰਡਲ ਗਲ ਤੂੰਬਾ ਸੇਲੀ ਸਾਜੇ ਸ੍ਵਾਮੀ ੨,



ਕਾਮ ਲਿਯਾਕੇ ਸਾਹਿਬ ੨ ਚਹੁੰ ਦਿਸ ਕੇ ਰਾਜੇ ਓਮ ਜੈ:
ਅਚਲ ਅਡੋਲ ਸਮਾਧੀ ਪਦਮ ਆਸਨ ਸੋਹਿ ਸ੍ਵਾਮੀ ੨,
ਬਾਲ ਯਤੀ ਬਨਵਾਸੀ ੨ ਦੇਖਤ ਜਗ ਮੋਹੇ। ਓਮ ਜੈ:
ਬਾਲ ਛਵੀ ਅਤੁ ਸੁੰਦਰ ਨਿਜ ਰਾਜੇ ਸ੍ਵਾਮੀ ੨,
ਭਿਰਕੁਟੀ ਬਿਲਾਸ ਅਤੁ ਸੁੰਦਰ ਸ੍ਵਾਮੀ੨ ਨਿਜ ਦਿਣ ਮਧ ਮਾੜੇ।ਓਮ
ਓਦਾਸੀਨ ਆਚਾਰਜ ਕਰਨਾ ਕਰ ਦੇਵਾ ਸ੍ਵਾਮੀ ੨,
ਪ੍ਰੇਮ ਭਗਤ ਵਰ ਦੀਜੇ ਸ੍ਵਾਮੀ ੨ ਔਰ ਸੰਤਨ ਕੀ ਸੇਵਾ। ਓਮ:
ਮਾਯਾ ਤੀਤ ਗੁਸਾਂਈਂ ਤਪਸੀ ਨਿਸਕਾਮੀ ਸ੍ਵਾਮੀ ੨,
ਪ੍ਰਸੋਤਮ ਪ੍ਰਮਾਤਮ, ਤੁਮ ਅੰਤ੍ਰਜਾਮੀ ਸ੍ਵਾਮੀ ੨। ਓਮ ਜੈ:
ਰਿਖੀ ਮੁਣੀ ਬ੍ਰਹਮ ਗਿਆਨੀ ਗੁਨ ਗਾਵਤ ਤੇਰੇ ਸ੍ਵਾਮੀ ੨,
ਤੁਮ ਸ਼ਰਨਾਗਤ ਰਖਸ਼ਕ ਸ੍ਵਾਮੀ ੨ ਤੁਮ ਠਾਕਰ ਮੇਰੇ। ਓਮ ਜੈ:
ਜੋ ਜਨ ਤੁਮਕੋ ਧਿਆਵੇ ਪਾਵੇ ਪ੍ਰਮਗਤੀ ਸ੍ਵਾਮੀ ੨,
ਸਾਧ ਸੰਗਤ ਕੇ ਦੀਜੇ ਭਗਤੀ ਬਮਿਲ ਮਤੀ ੨। ਓਮ ਜੈ:
ਓਮ ਜੈ ਸ੍ਰੀ ਚੰਦਰ ਯਤੀ॥



ਆਠੋ ਜਾਮ ਨਿਸ ਦਿਨ ਬ੍ਰਹਮ ਕੋ ਵਿਚਾਰ ਕਰ,
ਲੋਭ ਮੋਹ ਦੂਰ ਕਰ ਤ੍ਰਿਸ਼ਨਾ ਨਿਵਾਰੀ
ਪਰ ਉਪਕਾਰ ਕਰ ਤੀਰਥੋਂ ਮੇਂ ਮੇਲਾ ਭਰ,
ਰਿਧੀ ਸਿਧੀ ਦਾਨ ਕਰ ਐਸੀ ਬ੍ਰਤੀ ਧਾਰੀ
ਜਹਾਂ ਜਹਾਂ ਜਾਓ ਤਹਾਂ ਜੀਵਨ ਕਲਿਆਣ ਕਰ,
ਪਾਰ ਬ੍ਰਹਮ ਜਾਨ ਕਰ ਦੁਬਿਧਾ ਨਵਾਰੀ
ਕਹੇ ਕਵੀ ਸੰਤਰੇਣ ਦੂਉ ਹਾਥ ਜੋੜ ਕਰ,
ਸ੍ਰੀ ਪੰਚ ਪਰਮੇਸ਼ਰ ਕੋ ਬੰਧਨਾ ਹਮਾਰੀ

ਸੇਲੀ ਸਰੂਪ ਅਖੰਡ ਬਭੂਤ ਸੇ ਜੋਤ ਜਤਾਓ ਜੰਜੀਰ ਵਿਰਾ
ਤਨ ਕੀ ਕਫਨੀ ਗੁਟਕਾ ਮੁਖ ਮੇਂ ਗੁਰ ਗਿਆਨ ਕੇ ਵਾਕ ਸਦੀਵ ਵਿਚਾ
ਜਗ ਕੀ ਜੁਗਤੀ ਜਿਨ ਜਾਨ ਲਈ ਮਨ ਮ੍ਰਿਗ ਕੋ ਮਾਰ ਮਿਰਗਾਨ ਸਵਾ
ਅਬਧੂਤ ਕਹੇ ਨਿਰਵਾਨ ਗੁਰੂ ਸੱਤ ਸੰਜਮ ਸੀਲ ਲਗੋਟ ਹਮਾ
ਸੰਤ ਸਦਾ ਉਪਦੇਸ਼ ਬਤਾਵਤ ਕੇਸ ਸਬਹੀ ਸਿਰ ਸੇਤ ਭਯ
ਤੂੰ ਮੰਮਤਾ ਅਜਹੂ ਨਹੀ ਛਾਡਤ ਮੌਤ ਨੇ ਆਨ ਸੰਦੇਸ਼ ਦਿਓ
ਆਜ ਕੇ ਕਾਲ ਚਲੇ ਉਠ ਮੂਰਖ ਤੇਰੇ ਹੀ ਦੇਖਤ ਕੇਤੇ ਗਏ
ਸੁੰਦਰ ਕਿਉਂ ਨਹੀਂ ਰਾਮ ਸੰਭਾਰੇ ਯਾ ਜਗ ਮੇਂ ਥਿਰ ਕਣ ਰਹੇ
ਰਗੂ ਪਤੀ ਰਾਗਵ ਰਾਜਾ ਰਾਮ, ਪਤਿਤ ਪਾਵਨ ਸੀਤਾ ਰਾ

ਪ੍ਰਕਾਸ਼ਕ :—

**ਸੰਤ ਕਿਸ਼ਨ ਦਾਸ**

**ਦਰਬਾਰ ਗੁਰੂ ਰਾਮ ਰਾਏ ਸਾਹਿਬ**

**ਦੇਹਰਾਦੂਨ ।**